੧ਓ ਸਤਿਗੁਰ ਪ੍ਰਸਾਦਿ

ਟ੍ਰੈਕਟ ਨੰ:
27



# ਗੁਰਬਾਣੀ ਪੜ੍ਹਨ ਸਬੰਧੀ ਦੋ ਹੋਰ ਗੱਲਾਂ

ਪ੍ਰਕਾਸ਼ਕ:
**ਗੁਰਮਤਿ ਪ੍ਰਚਾਰ ਸਭਾ**
ਪਟਿਆਲਾ

| ਸਤੰਬਰ | ਸੰਮਤ ਖਾਲਸਾ | ਦੂਜੀ ਵਾਰ |
|---|---|---|
| ੧੯੯੭ | ੨੯੯ | ੧੫,੦੦੦ |

ਆਪ ਪੜ੍ਹ ਕੇ ਹੋਰਨਾਂ ਨੂੰ ਪੜ੍ਹਾਉਣ ਦੀ ਸੇਵਾ ਕਰੋ ਜੀ।

# ਸੂਚਨਾ

1. ਗੁਰਬਾਣੀ ਸ਼ੁਧ ਪੜ੍ਹਨ ਦਾ ਸ਼ੌਕ ਰਖਣ ਵਾਲੇ ਟ੍ਰੈਕਟ ਨੰ: ੧੧ ਵੀ ਪੜ੍ਹਨ।
2. ਡਾ: ਤੇਜਿੰਦਰ ਸਿੰਘ ਜੀ ਦੀ ਲਿਖੀ ਪੁਸਤਕ 'ਅੰਮ੍ਰਿਤਵੇਲਾ ਦੀ ਦਸਵੀਂ ਐਡੀਸ਼ਨ ਛਪ ਗਈ ਹੈ। ਭੇਟਾ ਕੇਵਲ = 10/- ਰੁ:
3. ਰੂਹਾਂ ਦੇ ਦੇਸ਼ ਸੰਬੰਧੀ ਜਾਣਕਾਰੀ ਲਈ ਅਮਰੀਕਨ ਲੇਖਿਕਾ ਰੂਥ ਮਾਂਟਗੁਮਰੀ ਦੀ ਲਿਖੀ ਪੁਸਤਕ ਦੇ ਕੁਝ ਭਾਗ ਦਾ ਖੁਲ੍ਹਾ ਅਨੁਵਾਦ - (ਦੂਜੀ ਐਡੀਸ਼ਨ) = 7/- ਰੁ:
4. ਸਭ ਬੀਮਾਰੀਆਂ ਦਾ ਇਲਾਜ 'ਪ੍ਰਭੂ-ਨਾਮ' = 5/- ਰੁ:
5. ਸ਼ੁਧ ਉਚਾਰਨ ਸੰਕੇਤਾਂ ਸਹਿਤ ਜਪੁਜੀ, ਰਹਿਰਾਸ, ਸੋਹਿਲਾ ਤੇ ਅਰਦਾਸ ਦਾ ਮੋਟੇ ਅਖਰਾਂ ਵਾਲਾ ਗੁਟਕਾ - (ਛੇਵੀਂ ਐਡੀਸ਼ਨ) = 4/- ਰੁ:

ਉਪ੍ਰੋਕਤ ਲਈ ਭੇਟਾ ਅਤੇ ਹਰ ਮਹੀਨੇ ਛਪਣ ਵਾਲੇ ਟ੍ਰੈਕਟ = 50/- ਰੁ: ਸੈਂਕੜਾ ਦੇ ਹਿਸਾਬ ਮੰਗਵਾਉਣ ਲਈ ਮਨੀ ਆਰਡਰ ਜਾਂ ਬੈਂਕ ਡਰਾਫ਼ਟ ਸ. ਦੀਦਾਰ ਸਿੰਘ C-129, ਵਿਕਾਸ ਕਾਲੋਨੀ, ਪਟਿਆਲਾ ਨੂੰ ਭੇਜਿਆ ਜਾਏ। ਦਸਤੀ ਆ ਕੇ ਲੈਣ ਲਈ ਗੁਰਸਿੱਖ ਫੁਲਵਾੜੀ ਪਬਲਿਕ ਸਕੂਲ, ਗੁਰਬਖ਼ਸ਼ ਕਾਲੋਨੀ, ਗਲੀ ਨੰ : ੬, ਪਟਿਆਲਾ ਵਿਖੇ ਸਵੇਰੇ ੮ ਵਜੇ ਤੋਂ ਸ਼ਾਮ ੫ ਵਜੇ ਤੱਕ ਦਰਸ਼ਨ ਦਿਓ।

ਪ੍ਰਾਰਥਕ

ਪ੍ਰੇਮ ਭੇਟਾ ਵਲੋਂ :-

# ਗੁਰਬਾਣੀ ਪੜ੍ਹਨ ਸਬੰਧੀ ਦੋ ਹੋਰ ਗੱਲਾਂ

ਥੋੜ੍ਹਾ ਜਿਹਾ ਵੀ ਪੜ੍ਹਿਆ ਲਿਖਿਆ ਮਨੁੱਖ ਜਾਣਦਾ ਹੈ ਕਿ ਕਿਸੇ ਵੀ ਲਿਖਤ ਦੀ ਪੂਰੀ ਸਮਝ ਉਦੋਂ ਤਕ ਨਹੀਂ ਆ ਸਕਦੀ ਜਦ ਤਕ ਉਸ ਲਿਖਤ ਨੂੰ ਠੀਕ ਤਰ੍ਹਾਂ (ਸ਼ੁਧ) ਪੜ੍ਹਿਆ ਸੁਣਿਆ ਨਾ ਜਾਏ।

ਇਸੇ ਤਰ੍ਹਾਂ, ਜਦ ਤਕ ਗੁਰਬਾਣੀ ਦਾ ਪਾਠ ਸ਼ੁਧ ਨ ਕੀਤਾ ਜਾਏ ਉਦੋਂ ਤਕ ਉਸ ਵਿਚ ਵਰਣਨ ਕੀਤਾ ਗੁਰ-ਆਸ਼ਾ ਪੂਰੀ ਤਰ੍ਹਾਂ ਸਮਝ ਵਿਚ ਨਹੀਂ ਆ ਸਕਦਾ।

ਯਾਦ ਰਵੇ ਕਿ ਗੁਰਬਾਣੀ ਦਾ ਪਾਠ ਅਸੀਂ ਗੁਰੂ ਪਾਤਸ਼ਾਹ ਦੇ ਆਸ਼ੇ, ਗੁਰੂ ਦੇ ਉਪਦੇਸ਼ ਨੂੰ ਸਮਝਣ ਲਈ ਹੀ ਕਰਦੇ ਹਾਂ ਤਾਂ ਜੁ ਸਮਝ ਕੇ ਉਸ ਨੂੰ ਵਧ ਤੋਂ ਵਧ ਅਪਣਾਇਆ ਜਾ ਸਕੇ।

ਦੂਜੇ ਸ਼ਬਦਾਂ 'ਚ ਗੁਰਬਾਣੀ ਦਾ ਗਾਉਣਾ-ਪੜਨਾ ਸੁਣਨਾ ਉਸੇ ਦਾ ਲੇਖੇ ਵਿਚ ਲਗਣਾ ਮੰਨਿਆ ਗਿਆ ਹੈ, ਜਿਨ੍ਹਾਂ ਨੇ ਇਸ ਨੂੰ ਪੜ੍ਹ-ਸੁਣ ਕੇ ਸਤਿ-ਸਤਿ ਕਰਂ ਕੇ ਮੰਨਿਆ ਹੈ। ਇਸ ਪਰਥਾਏ ਗੁਰਵਾਕ ਵੀ ਹੈ :-

*ਸੇਵਕ ਸਿਖ ਪੂਜਣ ਸਭਿ ਆਵਹਿ*
*ਸਭਿ ਗਾਵਹਿ ਹਰਿ ਹਰਿ ਊਤਮ ਬਾਨੀ*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ। (669)*

ਇਸ ਤਰ੍ਹਾਂ ਗੁਰੂ ਦੀ ਆਗਿਆ, ਗੁਰੂ ਦੀ ਬਾਣੀ ਨੂੰ ਸਤਿ-ਸਤਿ ਕਰਕੇ ਮੰਨਣ ਲਈ ਜਰੂਰੀ ਹੈ ਕਿ ਗੁਰੂ ਜੀ ਦੀ ਬਾਣੀ ਨੂੰ ਸਮਝਿਆ ਜਾਏ, ਅਤੇ ਸਮਝਣ ਲਈ ਇਸ ਦਾ ਠੀਕ (ਸ਼ੁਧ) ਉਚਾਰਨ ਕਰਨਾ - ਸੁਣਨਾ ਅਤਿਅੰਤ ਜਰੂਰੀ ਹੈ।

ਟ੍ਰੈਕਟ ਨੰ: 11 ''ਗੁਰਬਾਣੀ ਪੜ੍ਹਨ ਸਬੰਧੀ ਦੋ ਗੱਲਾਂ'' ਵਿਚ ਗੁਰ ਇਤਿਹਾਸ ਵਿਚੋਂ ਉਦਾਹਰਣਾਂ ਦੇ ਕੇ ਸ਼ੁਧ ਬਾਣੀ ਪੜ੍ਹਨ ਦੀ ਮਹਾਨਤਾ ਅਤੇ ਮਹੱਤਤਾ ਬਾਰੇ ਜਿਥੇ ਦਸਿਆ ਗਿਆ ਸੀ ਉਥੇ ਗੁਰ ਇਤਿਹਾਸ ਵਿੱਚੋਂ ਟੂਕਾਂ (ਉਦਾਹਰਣਾਂ) ਛੇਵੇਂ ਅਤੇ ਦਸਵੇਂ ਪਾਤਸ਼ਾਹ ਦੇ ਜੀਵਨ ਵਿਚੋਂ ਦਰਸਾ ਕੇ ਦਸਿਆ ਗਿਆ ਸੀ ਕਿ ਜਿਥੇ ਸ਼ੁਧ ਬਾਣੀ ਪੜ੍ਹਨ ਤੇ ਸਾਹਿਬਾਂ ਦੀ ਕਿਤਨੀ ਪ੍ਰਸੰਸਾ ਹੁੰਦੀ ਹੈ ਉਥੇ ਕੇਵਲ ਇਕ ਲਾਂ ਦੇ ਘਟ ਵਧ ਪੜ੍ਹਨ ਨਾਲ ਕਿਸ ਤਰ੍ਹਾਂ ਅਰਥਾਂ ਦਾ ਅਨੱਰਥ ਹੋ ਜਾਂਦਾ ਹੈ ਅਤੇ ਗੁਰੂ ਪਾਤਸ਼ਾਹ ਦੀ ਨਾਰਾਜਗੀ ਹੁੰਦੀ ਹੈ।

ਉਸ ਟ੍ਰੈਕਟ ਵਿਚ ਦਰਸਾਉਣ ਦਾ ਨਿਮਾਣਾ ਜਿਹਾ ਜਤਨ ਇਹ ਵੀ ਕੀਤਾ ਗਿਆ ਸੀ ਕਿ ਅਸੀਂ ਹਰ ਰੋਜ਼ ਬਾਣੀ ਪੜ੍ਹਨ ਸੁਣਨ ਸਮੇਂ ਕਿਤਨੀ ਅਨਗਹਿਲੀ ਅਤੇ ਲਾਪ੍ਰਵਾਹੀ ਵਰਤਦੇ ਹਾਂ। ਸ਼ਬਦਾਂ ਦੇ ਅੱਖਰਾਂ ਨਾਲ ਲੱਗੀਆਂ ਲਗਾਂ-ਮਾਤਰਾਂ ਵਲ ਬਹੁਤ ਘੱਟ ਧਿਆਨ ਦੇਂਦੇ ਹਾਂ। ਕਈ ਵਾਰੀ ਲਗੀਆਂ ਮਾਤ੍ਰਾਂ ਦਾ ਉਚਾਰਨ ਹੀ ਨਹੀਂ ਕਰਦੇ ਅਤੇ ਕਈ ਥਾਂ ਆਪਣੇ ਕੋਲੋਂ ਹੀ ਮਰਜ਼ੀ ਨਾਲ ਅਖਰ ਅਤੇ ਲਗਾਂ ਮਾਤਰਾ ਵਧਾ ਘਟਾ ਕੇ ਪੜ੍ਹ-ਸੁਣ ਲੈਂਦੇ ਹਾਂ ਜਿਸ ਕਰ ਕੇ ਉਚਾਰਨ ਦੇ ਗਲਤ ਹੋਣ ਨਾਲ ਅਰਥਾਂ ਦੇ ਅਨਰਥ

ਹੋ ਜਾਂਦੇ ਹਨ ਅਤੇ ਗੁਰ ਆਸ਼ਾ ਵੀ ਕਈ ਥਾਂ ਸਪਸ਼ਟ ਸਮਝ ਨਹੀਂ ਆਉਂਦਾ। ਇਸ ਤਰ੍ਹਾਂ ਬਾਣੀ ਪੜ੍ਹਨੀ ਗੁਰਬਾਣੀ ਦੀ ਨਿਰਾਦਰੀ ਹੈ, ਪਾਪ ਹੈ।

ਜਦ ਅਸੀਂ ਅਰਦਾਸ ਵਿਚ ਰੋਜ਼ ਗੁਰੂ ਪਾਤਸ਼ਾਹ ਤੋਂ ਸ਼ੁਧ ਬਾਣੀ ਪੜ੍ਹਨ ਲਈ ਬੱਲ-ਬੁੱਧੀ ਦੀ ਮੰਗ ਮੰਗਦੇ ਹਾਂ ਤਾਂ ਸਾਡਾ ਫ਼ਰਜ ਵੀ ਬਣਦਾ ਹੈ ਕਿ ਗੁਰਬਾਣੀ ਪੜ੍ਹਨ ਵੇਲੇ ਜਿਥੇ ਸ਼ਬਦਾਂ ਦੇ ਅੱਖਰਾਂ ਅਤੇ ਉਨਾਂ ਨਾਲ ਲਗੀਆਂ ਮਾਤਰਾਂ ਵਲ ਜਿਥੇ ਉਚੇਚਾ ਧਿਆਨ ਦਈਏ ਉਥੇ ਗੁਰਬਾਣੀ ਲਿਖਣ ਦੇ ਢੰਗ ਵਲ ਵੀ ਕੁਝ ਧਿਆਨ ਦਈਏ ਕਿ ਇਹ ਕਿਸ ਤਰ੍ਹਾਂ ਲਿਖੀ ਗਈ ਹੈ ? ਇਸ ਦੀ ਲਿਖਣ ਨਿਯਮਾਵਲੀ ਕੀ ਹੈ ? ਆਦਿ...।

ਇਹ ਕਿਉਂ ? ਕਿਉਂਕਿ ਇਹ ਬਾਣੀ ਅੱਜ ਤੋਂ 4-500 ਸਾਲ ਪਹਿਲਾਂ ਲਿਖੀ ਗਈ ਸੀ ਅਤੇ ਅੱਜ ਦੀ ਬੋਲੀ ਅਤੇ 500 ਸਾਲ ਪਹਿਲਾਂ ਦੀ ਬੋਲੀ ਵਿਚ ਜਿਥੇ ਢੇਰ ਫਰਕ ਪੈ ਚੁੱਕਾ ਹੈ ਉਥੇ ਇਸ ਦੇ ਲਿਖਣ ਦੇ ਢੰਗਾਂ ਵਿਚ ਵੀ ਬੜੀ ਤਬਦੀਲੀ ਆ ਚੁੱਕੀ ਹੈ। ਇਸ ਲਈ ਇਸ ਨੂੰ ਸਮਝਣ ਲਈ ਹੇਠਲੀਆਂ ਕੁਝ ਲਾਈਨਾਂ ਵਲ ਉਚੇਚਾ ਧਿਆਨ ਦੇਣਾ ਪਏਗਾ,

1. ਜਦੋਂ ਕਿਸੇ ਬੋਲੀ ਨੂੰ ਬੋਲਣ ਅਤੇ ਲਿਖਣ ਵਾਲੇ ਇਸ ਸੰਸਾਰ ਤੋਂ ਤੁਰ ਜਾਣ ਤਾਂ 3-400 - ਸਾਲ ਮਗਰੋਂ ਉਨ੍ਹਾਂ ਲਿਖਤਾਂ ਨੂੰ ਸਮਝਣ ਲਈ ਉਸ ਸਮੇਂ ਦੇ ਲਿਖਤ ਢੰਗਾਂ ਨੂੰ ਜਾਣਨਾ ਪੈਂਦਾ ਹੈ। ਪੁਰਾਤਨ ਲਿਖਤ ਢੰਗ (ਵਿਆਕਰਣ) ਅੱਜ ਦੇ ਲਿਖਣ ਢੰਗ, ਅੱਜ ਦੇ ਵਿਆਕਰਣ ਨਾਲ ਮੇਲ ਨਹੀਂ ਖਾਂਦਾ ਜਿਸ ਕਰਕੇ ਅਜ ਦੇ ਪੜ੍ਹੇ ਲਿਖੇ, ਜੋ ਗੁਰਬਾਣੀ ਦੇ ਲਿਖਣ

ਢੰਗ ਤੋਂ ਅਣਜਾਣ ਹਨ, ਉਨ੍ਹਾਂ ਨੂੰ ਗੁਰਬਾਣੀ ਵਿਚ ਲਗੀਆਂ ਲਗਾਂ ਮਾਤਰਾਂ ਦੀ ਮਹਾਨਤਾ ਦਾ ਪਤਾ ਨਾਂਹ ਹੋਣ ਕਾਰਨ, ਉਹ ਉਨ੍ਹਾਂ ਨੂੰ ਵਾਧੂ ਹੀ ਸਮਝਦੇ ਹਨ।

2. ਅੱਜ ਦੀ ਲਿਖਤ ਵਿਚ ਅਸੀਂ ਵਿਸ਼ਰਾਮ ਚਿੰਨਾਂ ਦੀ ਵਰਤੋਂ ਕਰਦੇ ਹਾਂ ਜਦ ਕਿ ਪੁਰਾਨੀਆਂ ਲਿਖਤਾਂ ਅਤੇ ਗੁਰਬਾਣੀ ਵਿਚ ਕੇਵਲ ਪੂਰਨ ਵਿਸ਼ਰਾਮ (ਡੰਡੀ) ਦੇ, ਹੋਰ ਕੋਈ ਵਿਸ਼ਰਾਮ ਚਿੰਨ (ਕਾਮਾ, ਸਬੰਧਕੀ ਚਿੰਨ, ਅੱਧਕ ਅਤੇ ਪ੍ਰਸ਼ਨ ਚਿੰਨ ਆਦਿ) ਨਹੀਂ ਵਰਤਿਆ ਗਿਆ। ਪਰ ਪੜ੍ਹਨ ਸਮੇਂ ਇਨਾਂ ਵਿਸ਼ਰਾਮਾਂ ਦੀ ਵਰਤੋਂ ਕੀਤੀ ਜਾਂਦੀ ਚਲੀ ਆ ਰਹੀ ਹੈ।

3. ਪੁਰਾਤਨ ਗ੍ਰੰਥ, ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ, ਜੁੜਵੀਆਂ ਪੰਗਤੀਆਂ ਵਿਚ ਲਿਖੇ ਜਾਂਦੇ ਸਨ। ਪੂਰਨ ਵਿਸ਼ਰਾਮ ਤਕ ਇਕੋ ਲਾਈਨ, ਪਦ ਛੇਦ ਕਰਨ ਤੋਂ ਬਗੈਰ ਹੀ ਲਿਖੀ ਜਾਂਦੀ ਸੀ, ਜਦ ਕਿ ਅਜ ਹਰ ਸ਼ਬਦ ਨਿਖੇੜ ਕੇ ਲਿਖਣ ਦਾ ਰਿਵਾਜ ਹੈ।

4. ਪੜ੍ਹਨ ਸਮੇਂ (ਪਹਿਲਾਂ ਵੀ ਤੇ ਹੁਣ ਵੀ) ਸ਼ਬਦ ਹਰ ਹਾਲਤ ਵਿਚ ਨਿਖੇੜਨੇ ਪੈਂਦੇ ਹਨ ਇਸ ਲਈ ਲਿਪੀ ਦੇ ਵਿਕਾਸ ਦੇ ਨਾਲ-ਨਾਲ ਜਿਥੇ ਆਮ ਲਿਖਤਾਂ ਪਦ-ਛੇਦ ਲਿਖੀਆਂ ਜਾਣ ਲਗ ਪਈਆਂ ਉਥੇ ਗੁਰਬਾਣੀ ਦੀਆਂ ਸੈਂਚੀਆਂ ਗੁਟਕੇ ਤੇ ਬੀੜਾਂ ਵੀ ਪਦ ਛੇਦ ਛਪਣ ਲਗ ਪਈਆਂ।

5. ਗੁਰੂ ਗ੍ਰੰਥ ਸਾਹਿਬ ਵਿਚ ਅਤੇ ਹੋਰ ਪੁਰਾਤਨ ਲਿਖਤਾਂ ਵਿਚ ਵੀ ਕਿਧਰੇ ਬਿੰਦੀ-ਟਿਪੀ ਦੀ ਵਰਤੋਂ ਕੀਤੀ ਗਈ ਹੈ ਕਿਧਰੇ

ਨਹੀਂ । ਅੱਧਕ ਦੀ ਵਰਤੋਂ ਸਾਰੀ ਗੁਰਬਾਣੀ ਵਿਚ ਕਿਧਰੇ ਨਹੀਂ ਪਰ ਲੋੜੀਂਦੀ ਥਾਂ ਉਚਾਰਨ ਕੀਤੀ ਜਾਂਦੀ ਹੈ। ਪਰ ਅੱਜ ਦੀਆਂ ਲਿਖਤਾਂ ਵਿਚ ਬਿੰਦੀ-ਟਿਪੀ ਅਤੇ ਅੱਧਕ ਦੀ ਵਰਤੋਂ ਪੂਰੀ ਤਰ੍ਹਾਂ ਕੀਤੀ ਜਾਂਦੀ ਹੈ।

ਸੋ ਗੁਰਬਾਣੀ ਦਾ ਪਾਠ ਸ਼ੁੱਧ ਕਰਨ ਦੀ ਇੱਛਾ ਰਖਣ ਵਾਲਿਆਂ ਨੂੰ ਘਟੋ-ਘੱਟ ਇਹ ਉਪ੍ਰੋਕਤ ਗਲਾਂ ਯਾਦ ਰਹਿਣੀਆਂ ਚਾਹੀਦੀਆਂ ਹਨ।

ਇਸ ਹਥਲੇ ਟ੍ਰੈਕਟ ਵਿਚ ਅਸੀਂ ਪਾਠਕਾਂ ਨਾਲ ਗੁਰਬਾਣੀ ਪੜ੍ਹਨ ਸੰਬੰਧੀ ਜੋ ਦੋ ਹੋਰ ਗੱਲਾਂ ਸਾਂਝੀਆਂ ਕਰਨੀਆਂ ਚਾਹੁੰਦੇ ਹਾਂ ਉਹ ਹਨ - ਨਾਂਵ (ਨਾਉਂ) ਸ਼ਬਦ ਦੇ ਆਖਰੀ ਅਖਰ ਨਾਲ ਲਗੇ ਔਂਕੜ ਅਤੇ ਸਿਹਾਰੀ ਦੀ ਕਾਰਕ ਤੌਰ ਤੇ ਵਰਤੋਂ ਬਾਰੇ ਹੈ।

ਗੁਰਬਾਣੀ ਦੀ ਲਿਖਤ ਵਿਚ ਇਹ ਇਕ ਨਿਯਮ ਵਰਤਿਆ ਗਿਆ ਹੈ ਕਿ ਜੇ ਕਿਸੇ ਨਾਉਂ (Noun) ਸ਼ਬਦ ਨੂੰ ਇਕ ਵਚਨ ਪੁਲਿੰਗ ਦੇ ਰੂਪ ਵਿਚ ਦਰਸਾਉਣਾ ਹੋਵੇ ਤਾਂ ਉਸ ਨਾਂਵ ਦੇ ਆਖ਼ਰੀ ਅਖਰ ਹੇਠਾਂ ਔਂਕੜ ਲਾਇਆ ਗਿਆ ਹੈ।

ਜੇ ਉਸੇ ਨਾਂਵ ਸ਼ਬਦ ਦੇ ਆਖ਼ਰੀ ਅਖਰ ਹੇਠੋਂ ਔਂਕੜ ਉਤਾਰ ਦਿੱਤਾ ਜਾਏ ਤਾਂ ਉਹੋ ਸ਼ਬਦ ਬਹੁ ਵਚਨ ਦਾ ਲਖਾਇਕ ਹੋ ਜਾਂਦਾ ਹੈ। ਜਿਵੇਂ :-

1. ਨਰਕੁ - ਇਕ ਵਚਨ

*ਭਗਤ ਕੀ ਨਿੰਦਾ ਨਰਕੁ ਭੁੰਚਾਵੈ ॥* (1145)

ਨਰਕ - ਬਹੁ ਵਚਨ

*ਸਾਧ ਕੈ ਸੰਗਿ ਨਰਕ ਪਰ ਹਰੈ ॥* (272)

2. ਬਚਨੁ - ਇਕ ਵਚਨ

ਗੁਰ ਕੈ ਬਚਨੁ ਸਦਾ ਅਬਿਨਾਸੀ ।

ਬਚਨ - ਬਹੁ ਵਚਨ

ਉਤਮ ਸਲੋਕ ਸਾਧ ਕੇ ਬਚਨ ॥ (295)

3. ਰਾਹੁ - ਇਕ ਵਚਨ

ਸੁਣਿਐ ਅੰਧੇ ਪਾਵਹਿ ਰਾਹੁ (3)

ਰਾਹ - ਬਹੁ ਵਚਨ

ਰਾਹ ਦੋਵੈ ਖਸਮੁ ਏਕੋ ਜਾਣੁ ॥ (323)

4. ਨੇਹੁ - ਇਕ ਵਚਨ

ਜਿਸ ਪਿਆਰੇ ਸਿਉ ਨੇਹੁ
ਤਿਸੁ ਆਗੈ ਮਰ ਚਲੀਐ ॥

ਨੇਹ - ਬਹੁ ਵਚਨ

ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥ (11)

5. ਮਾਹੁ - ਇਕ ਵਚਨ

ਥਿਤਿ ਵਾਰੁ ਨ ਜੋਗੀ ਜਾਣੈ
ਰੁਤਿ ਮਾਹੁ ਨ ਕੋਈ ॥ (4)

ਮਾਹ - ਬਹੁ ਵਚਨ

ਮਾਹ ਦਿਵਸ ਮੂਰਤ ਭਲੇ
ਜਿਸ ਕਉ ਨਦਰਿ ਕਰੇ ॥ (130)

ਉਪਰ ਦਿਤੀਆਂ ਪੰਗਤੀਆਂ ਵਿਚ ਨਰਕੁ-ਨਰਕ, ਬਚਨੁ ਬਚਨ, ਦੋਹਾਂ ਹਾਲਤਾਂ ਵਿਚ ਅਸੀਂ 'ਬਚਨ' ਹੀ ਪੜ੍ਹਦੇ ਹਾਂ ਪਰ ਰਾਹੁ, ਨੇਹੁ, ਮਾਹੁ ਨੂੰ, ਰਾਹੋ, ਨੇਹੋ, ਮਾਹੋ ਪੜ੍ਹਦੇ ਹਾਂ । ਇਹ ਕਿਉਂ ?

ਨਰਕ, ਬਚਨ, ਰਾਹ, ਨੇਹ, ਮਾਹ ਸਾਰੇ ਨਾਂਵ ਹਨ ਅਤੇ ਬਹੁਵਚਨ ਪੁਲਿੰਗ ਹਨ। ਇਨਾਂ ਪੰਜਾਂ ਸ਼ਬਦਾਂ ਦੇ ਆਖ਼ਰੀ ਅਖਰ ਹੇਠਾਂ ਜੇ ਔਂਕੜ ਲਾਇਆ ਗਿਆ ਹੈ ਉਹ ਇਕ ਵਚਨ ਦਰਸਾਉਣ ਲਈ ਲਾਇਆ ਗਿਆ ਹੈ ਨਾਂਹ ਕਿ ਉਚਾਰਨ ਵਿਚ ਫਰਕ ਪਾਉਣ ਲਈ।

ਜੇ ਔਂਕੜ ਕਰਕੇ ਉਚਾਰਨ ਵਿਚ ਫਰਕ ਪੈਣਾ ਹੈ ਤਾਂ ਨਰਕੁ ਨੂੰ ਨਰਕੋ ਅਤੇ ਬਚਨ ਨੂੰ ਬਚਨੋ ਵੀ ਉਸੇ ਤਰ੍ਹਾਂ ਪੜ੍ਹਿਆ ਜਾਣਾ ਚਾਹੀਦਾ ਹੈ ਜਿਵੇਂ ਰਾਹੁ ਨੂੰ ਰਾਹੋ, ਨੇਹੁ ਨੂੰ ਨੇਹੋ ਅਤੇ ਮਾਹੁ ਨੂੰ ਮਾਹੋ ਪੜ੍ਹਿਆ ਜਾਂਦਾ ਹੈ। ਪਰ ਅਸੀਂ ਇਸ ਤਰ੍ਹਾਂ ਨਹੀਂ ਪੜ੍ਹਦੇ।

ਜ਼ਰਾ ਨਿਰਪੱਖ ਹੋ ਕੇ ਵੀਚਾਰੀਏ ਕਿ ਜੇ ਨਰਕੁ ਇਕ ਵਚਨ ਪੁਲਿੰਗ ਨਾਂਵ ਦੇ 'ਕ' ਹੇਠਾਂ ਔਂਕੜ (ਨਰਕੋ) ਪੜ੍ਹਨਾ ਅਸ਼ੁਧ ਹੈ ਤਾਂ 'ਰਾਹੁ' ਇਕ ਵਚਨ ਪੁਲਿੰਗ ਨਾਂਵ ਦੇ 'ਹ' ਹੇਠਾਂ ਲੱਗਾ ਔਂਕੜ (ਰਾਹੋ) ਪੜ੍ਹਿਆ ਜਾਣਾ ਕਿਵੇਂ ਸ਼ੁੱਧ ਹੋਇਆ ?

## ਹੋਰ ਦੇਖੋ

1. ਵਾਰੁ - ਇਕ ਵਚਨ - *ਥਿਤਿ ਵਾਰੁ ਨ ਜੋਗੀ ਜਾਣੈ*
   ਵਾਰ - ਬਹੁ ਵਚਨ - *ਰਾਤੀ ਰੁਤੀ ਥਿਤੀ ਵਾਰ ॥*
2. ਜਨੁ - ਇ: ਵ: - *ਜਨੁ ਰਾਤਾ ਹਰਿ ਨਾਮ ਕੀ ਸੇਵਾ*
   ਜਨ - ਬ: ਵ: - *ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥*
3. ਪੰਡਿਤੁ - ਇ: ਵ: - *ਸੋ ਪੰਡਿਤੁ ਜੋ ਮਨੁ ਪਰਬੋਧੈ*
   ਪੰਡਿਤ - ਬ: ਵ: - *ਗਾਵਨਿ ਪੰਡਿਤ ਪੜਨਿ ਰਖੀਸਰ ॥*

ਵਿਚ ਵਾਰੁ-ਵਾਰ, ਜਨੁ-ਜਨ, ਪੰਡਿਤੁ-ਪੰਡਿਤ ਔਂਕੜ ਸਹਿਤ ਅਤੇ ਔਂਕੜ ਤੋਂ ਬਗੈਰ ਦੋਹਾਂ ਹਾਲਤਾਂ ਵਿਚ ਉਚਾਰਨ ਇੱਕੋ ਜਿਹਾ

ਵਾਰ, ਜਨ, ਪੰਡਿਤ ਕੀਤਾ ਜਾਂਦਾ ਹੈ ਪਰ

1. ਸਾਹੁ - ਇ: ਵ: - ਕਰ ਬੰਦੇ ਤੂੰ ਬੰਦਗੀ ਜਿਚਰ ਘਟ ਮਹਿ ਸਾਹੁ ॥ (724)

ਸਾਹ - ਬ: ਵ: - ਦਿਨਸੁ ਰੈਣਿ ਆਰਾਧਿ ਸਮਾਲੇ ਸਾਹ ਸਾਹ ॥ (398)

2. ਦਿਹੁ - ਇ: ਵ: - ਫਰੀਦਾ ਦੁਖਾ ਸੇਤੀ ਦਿਹੁ ਗਿਆ

ਦਿਹ - ਬ: ਵ: - ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥

ਸਾਹੁ ਅਤੇ ਦਿਹੁ ਦਾ ਉਚਾਰਨ ਸਾਹੋ ਅਤੇ ਦਿਹੋ ਹੀ ਨਹੀਂ ਕੀਤਾ ਜਾਂਦਾ ਸਗੋਂ ਹੋਰ ਬਹੁਤ ਸਾਰੇ ਨਾਂਵ ਸ਼ਬਦ, ਜਿਨ੍ਹਾਂ ਦੇ ਆਖ਼ਰੀ ਅਖਰ 'ਹ' ਔਂਕੜ ਵਾਲਾ ਹੋਵੇ ਉਸ ਨੂੰ 'ਹੋ' ਉਚਾਰਿਆ ਜਾਂਦਾ ਹੈ ਜੋ ਕਿ ਗੁਰਬਾਣੀ ਦੇ ਵਿਆਕਰਣ ਦੇ ਜਾਣੂਆਂ ਅਨੁਸਾਰ ਠੀਕ ਨਹੀਂ। ਜਿਵੇਂ :-

| | |
|---|---|
| ਪਾਤਸਾਹੁ - ਨੂੰ ਪਾਤਸਾਹੋ | - ਸਜਣੁ ਸਚਾ ਪਾਤਸਾਹੁ। |
| ਰਥਵਾਹੁ - ਨੂੰ - ਰਥਵਾਹੋ | - ਕੂੜ ਅਗੈ ਰਥਾਵਹੁ। |
| ਥੇਹੁ - ਨੂੰ ਥੇਹੋ | - ਤਿਸਦਾ ਥਾਉ ਨ ਥੇਹੁ। |
| ਮਾਹੁ - ਨੂੰ - ਮਾਹੋ | - ਮਾਹੁ ਕਵਣ। |
| ਘਾਹੁ - ਨੂੰ - ਘਾਹੋ | - ਸੁਲਤਾਨਾ ਘਾਹੁ ਕਰਾਇਦਾ। |
| ਵਾਹੁ - ਨੂੰ - ਵਾਹੋ | - ਵਾਹੁ ਵਾਹੁ ਗੋਬਿੰਦ ਸਿੰਘ। |
| ਵੇਪਰਵਾਹੁ - ਨੂੰ ਵੇਪਰਵਾਹੋ | - ਵਿਗਸੈ ਵੇਪਰਵਾਹੁ ਆਦਿ। |

ਗੁਰਬਾਣੀ ਵਿਚ ਕੁਝ ਹੋਰ ਐਸੇ ਸ਼ਬਦ ਵੀ ਨਾਂਵ ਹਨ ਜਿਨਾਂ ਦਾ ਅਖੀਰਲਾ ਅਖਰ 'ਹੁ' ਹੈ ਪਰ ਉਸਦਾ ਉਚਾਰਨ 'ਹੋ' ਦੇ ਰੂਪ

ਵਿਚ ਕੋਈ ਨਹੀਂ ਕਰਦਾ ਅਤੇ ਨਾ ਹੀ ਕਰਨਾ ਚਾਹੀਦਾ ਹੈ। ਜਿਵੇ :-

ਰੂਹੁ - *ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥*

ਰੋਹੁ - *ਦੂਖ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ... ॥*

ਗ੍ਰਿਹੁ - *ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ ॥*

ਇਨਾਂ ਉਪਰੋਕਤ ਤਿਨਾਂ ਸ਼ਬਦਾਂ ਅਤੇ ਇਨਾਂ ਵਰਗੇ ਹੋਰ ਕਈ ਸ਼ਬਦ ਗੁਰਬਾਣੀ ਵਿਚ ਐਸੇ ਮਿਲਦੇ ਹਨ ਜਿਨਾਂ ਦੇ ਆਖਰੀ ਆਖਰ 'ਹ' ਨੂੰ ਔਂਕੜ ਲਗਾ ਹੋਇਆ ਹੈ ਪਰ ਇਨਾਂ ਦਾ ਉਚਾਰਨ ਰੂਹੁ ਨੂੰ ਰੂਹੋ ; ਰੋਹੁ ਨੂੰ ਰੋਹੋ ਅਤੇ ਗ੍ਰਿਹੁ ਨੂੰ ਗ੍ਰਿਹੋ ਨਹੀਂ ਕੀਤਾ ਜਾਂਦਾ, ਸਗੋਂ ਤਰਤੀਬ ਵਾਰ ਰੂਹ, ਰੋਹ ਅਤੇ ਗ੍ਰਿਹ ਹੀ ਕੀਤਾ ਜਾਂਦਾ ਹੈ ਜੋ ਕਿ ਠੀਕ ਹੈ।

ਉਪਰ ਦਿਤੇ ਸ਼ਬਦਾਂ ਨੂੰ ਪੜ੍ਹ ਕੇ ਇਹ ਨ ਸਮਝ ਲਿਆ ਜਾਏ ਕਿ ਗੁਰਬਾਣੀ ਅੰਦਰ ਜਿਨਾਂ ਸ਼ਬਦਾਂ ਦੇ ਅੰਤ ਵਿਚ 'ਹ' ਨੂੰ ਔਂਕੜ ਲਗਾ ਹੋਇਆ ਹੈ ਉਨਾਂ ਦਾ ਉਚਾਰਨ ਕਿਧਰੇ ਵੀ ਨਹੀਂ ਕਰਨਾ। ਇਸ ਭੁਲੇਖੇ ਨੂੰ ਦੂਰ ਕਰਨ ਲਈ ਅਤੇ ਪਾਠਕਾਂ ਦੀ ਜਾਣਕਾਰੀ ਲਈ ਗੁਰਬਾਣੀ ਅੰਦਰ ਵਰਤਿਆ ਗਿਆ ਇਕ ਹੋਰ ਨਿਯਮ ਲਿਖਿਆ ਜਾਂਦਾ ਹੈ ਜਿਸ ਵਿਚ ਸ਼ਬਦ ਦੇ ਅੰਤਲੇ ਅਖਰ 'ਹ' ਨਾਲ ਲਗਾ ਔਂਕੜ (ਹੁ) ਹੋੜੇ ਵਾਂਗ 'ਹੋ' ਕਰਕੇ ਉਚਾਰਨ ਕੀਤਾ ਜਾਂਦਾ ਹੈ।

ਜਿਸ ਸ਼ਬਦ ਦਾ ਅੰਤਲਾ ਅਖਰ 'ਹ' ਹੁੰਦਾ ਹੈ ਉਸ ਨੂੰ ਜੇ ਹੋੜੇ ਦੀ ਤਰ੍ਹਾਂ ਪੜ੍ਹਿਆ ਜਾਣਾ ਲੋੜੀਂਦਾ ਹੋਵੇ ਤਾਂ ਉਸ ਦੇ ਅੰਤਲੇ

'ਹ' ਨਾਲ ਇਕ ਹੋਰ 'ਹ' ਲਿਖ ਕੇ ਔਂਕੜ ਉਸ ਹੇਠਾਂ ਲਗਾਇਆ ਜਾਂਦਾ ਹੈ। ਸ਼ਬਦ ਦੇ ਆਖ਼ਰੀ ਅਖਰ 'ਹ' ਹੇਠਾਂ ਲਗਾ - ਔਂਕੜ ਆਪਣੇ ਤੋਂ ਪਹਿਲੇ 'ਹ' ਉਪਰ ਹੋੜੇ ਵਾਂਗੂ ਪੜ੍ਹਿਆ ਜਾਂਦਾ ਹੈ। ਇਸ ਨਿਯਮ ਨੂੰ 'ਹ' ਸੂਰ ਕਰਕੇ ਵਰਤਿਆ ਜਾਣਾ ਕਿਹਾ ਗਿਆ ਹੈ।

ਜਿਨ੍ਹਾਂ ਸ਼ਬਦਾਂ ਦੇ ਅੰਤ ਵਿਚ 'ਹ' ਸੂਰ ਕਰਕੇ ਵਰਤਿਆ ਗਿਆ ਹੁੰਦਾ ਹੈ, ਆਮ ਕਰਕੇ ਉਸਦਾ ਅਰਥ 'ਤੋਂ' ਕੀਤਾ ਜਾਂਦਾ ਹੈ। ਸਪਸ਼ਟੀਕਰਨ ਲਈ ਹੇਠਲੇ ਸ਼ਬਦਾਂ ਵਲ ਧਿਆਨ ਕੀਤਾ ਜਾਏ :-

1. ਕਪਾਹਹੁ - ਕਪਾਹ + ਹੁ
   ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ
   ਅਰਥ ਹੈ - ਕਪਾਹ ਤੋਂ। ਉਚਾਰਨ = ਕਪਾਹੋਂ
2. ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥
   ਸਰੀਰਹੁ ਦਾ ਉਚਾਰਨ ਹੈ -ਸਰੀਰੋਂ। ਅਰਥ ਹੈ ਸਰੀਰ ਤੋਂ।
3. ਸਿਆਹਹੁ = ਸਿਆਹ + ਹੁ
   ਹਥ ਮਰੋੜੇ ਤਨੁ ਕਪੇ ਸਿਆਹਹੁ ਹੋਆ ਸੇਤੁ ॥
   ਅਰਥ - ਸਿਆਹ ਤੋਂ। ਉਚਾਰਨ ਸਿਆਹੋਂ
4. ਥੇਹਹੁ - ਅਰਥ ਹੈ ਥੇਹ ਤੋਂ। (ਟਿਕਾਣੇ ਤੋਂ)
   ਉਚਾਰਨ = ਥੇਹੋਂ
   ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰਸਬਦੀ ਸਚੁ ਖੇਲੋ ॥
5. ਬਾਹਹੁੰ - ਬਾਂਹ ਤੋਂ। ਉਚਾਰਨ = ਬਾਹੋਂ

ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸ ਮਤ੍ਰੇਈ ਕੀਤਾ ॥

ਇਸ ਤਰ੍ਹਾਂ ਦੇ ਹੋਰ ਸ਼ਬਦ :-

ਰਾਹਹੁੰ - ਉਚਾਰਨ - ਰਾਹੋਂ      ਅਰਥ ਰਾਹ ਤੋਂ

ਖੂਹਹੁੰ - ਉਚਾਰਨ - ਖੂਹੋਂ      ਅਰਥ ਖੂਹ ਤੋਂ

ਭੰਡਹੁ - ਉਚਾਰਨ - ਭੰਡੋਂ      ਅਰਥ ਇਸਤ੍ਰੀ ਤੋਂ

ਮਾਸਹੁ - ਉਚਾਰਨ - ਮਾਸੋਂ      ਅਰਥ ਮਾਸ ਤੋਂ

ਸਰੀਰਹੁ - ਉਚਾਰਨ ਸਰੀਰੋਂ      ਅਰਥ ਸਰੀਰ ਤੋਂ

ਖੋਟਿਅਹੁ - ਉਚਾਰਨ ਖੋਟਿਉਂ      ਅਰਥ ਖੋਟਿਆਂ ਤੋਂ

ਅੰਦਰਹੁ - ਅੰਦਰੋਂ

ਅਰਸਹੁ - ਅਰਸ਼ੋਂ   ਇਹ ਅਰਬੀ ਦਾ ਸ਼ਬਦ ਹੈ ਜਿਸਦਾ ਅਰਥ ਹੈ ਆਕਾਸ਼ ਤੋਂ

ਕੁਰਸਹੁ ਦਾ ਉਚਾਰਨ ਕੁਰਸੋਂ ਅਰਥ ਹੈ ਗੋਲ ਟਿੱਕੀ (ਚੰਦ) ਭਾਵ ਈਸ਼ਵਰੀ ਮੰਡਲ ਤੋਂ ਹੈ।

ਇਸੇ ਤਰ੍ਹਾਂ ਸਾਦਹੁ, ਬਾਹਰਹੁ, ਸੁਖਹੁ, ਗਲਹੁ, ਤਦਹੁ, ਅਗਹੁ ਦੇ ਸ਼ੁਧ ਉਚਾਰਨ ਵਿਦਵਾਨਾਂ ਨੇ ਤਰਤੀਬ ਵਾਰ ਸਾਦੋਂ, ਬਾਹਰੋਂ, ਖਸਮੋਂ, ਸੁਖੋਂ, ਗਲੋਂ, ਤਦੋਂ, ਅਗੋਂ ਮੰਨੇ ਹਨ।

**ਏਹੁ - ਏਹੁ - ਇਹਿ ਦੇ ਉਚਾਰਨ ਬਾਰੇ**

ਗੁਰਬਾਣੀ ਵਿਆਕਰਣ ਦੇ ਜਾਣੂ ਵਿਦਵਾਨਾਂ ਦੇ ਕਥਨ ਅਨੁਸਾਰ ਇਹ ਉਪ੍ਰੋਕਤ ਤਿੰਨੇ ਸ਼ਬਦ ਪੜਨਾਂਵ ਜਾਂ 'ਪੜਨਾਵੀ ਵਿਸ਼ੇਸ਼ਣ ਦੇ ਇਸਤ੍ਰੀ ਲਿੰਗ-ਪੁਲਿੰਗ, ਇਕ ਵਚਨ ਅਤੇ ਬਹੁ-ਵਚਨ ਦੇ ਬਦਲਵੇਂ ਰੂਪ 'ਚ ਇਸ ਤਰ੍ਹਾਂ ਆਉਂਦੇ ਹਨ -

| ਪੁਲਿੰਗ ਇ:ਵ: | ਇਸਤ੍ਰੀ ਲਿੰਗ ਇ:ਵ: | ਬਹੁਵਚਨ | ਉਚਾਰਨ |
|---|---|---|---|
| ਇਹੁ/ਇਹੁ | ਏਹ/ਇਹ | ਏਹਿ/ਇਹਿ | ਏਹ/ਇਹ |
| ਓਹੁ | ਓਹ | ਓਹਿ | ਓਹ |
| ਇਕੁ ਹਿਕੁ | ਇਕ/ਹਿਕ | ਇਕਿ/ਹਿਕਿ | ਇਕ/ਹਿਕ |
| ਹੋਰੁ | ਹੋਰ | ਹੋਰਿ | ਹੋਰ |
| ਸਭੁ | ਸਭ | ਸਭਿ | ਸਭ |
| ਅਵਰੁ | ਅਵਰ | ਅਵਰਿ | ਅਵਰ |

ਨੋਟ : 1. ਉਪ੍ਰੋਕਤ ਪੜਨਾਵਾਂ/ਪੜਨਾਵੀ ਵਿਸ਼ੇਸ਼ਣਾਂ ਦੇ ਅੱਗੇ ਜਦੋਂ ਸੰਬੰਧਕੀ ਪਦ ਆ ਜਾਏ ਤਾਂ ਔਂਕੜ ਤੇ ਸਿਹਾਰੀ ਲਹਿ ਜਾਂਦੇ ਹਨ।

2. 'ਸਭੁ ਕਿਛੁ' ਜਦੋਂ ਵੀ ਇਕੱਠਾ ਆਉਂਦਾ ਹੈ ਭ ਦੇ ਹੇਠਾਂ ਔਂਕੜ ਹਮੇਸ਼ਾਂ ਲਗਾ ਹੁੰਦਾ ਹੈ।

## ਇਹ ਵੀ ਯਾਦ ਰਵੇ

ਕਿ ਗੁਰਬਾਣੀ ਵਿਚ ਜਿਥੇ ਇਹੁ/ਏਹੁ ਦਾ ਉਚਾਰਨ ਏਹੋ ਹੁੰਦਾ ਹੈ ਉਥੇ 'ਹ' ਅਖਰ ਉਪਰ ਹੋੜਾ ਵਰਤਿਆ ਗਿਆ ਹੁੰਦਾ ਹੈ (ਹੇਠਾਂ ਔਂਕੜ ਨਹੀਂ) ਜਿਵੇਂ :-

1. *ਗੁਣੁ ਏਹੋ ਹੋਰੁ ਨਾਹੀ ਕੋਇ ॥*
2. *ਧਰਮ ਖੰਡ ਕਾ ਏਹੋ ਧਰਮੁ ॥*
3. *ਮੈਂ ਏਹਾ ਆਸ ਏਹੋ ਆਧਾਰ ॥*
4. *ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥*

5. ਸਭ ਤੇ ਊਚ ਏਹੋ ਉਪਕਾਰ ॥

4. ਏਹਾ ਭਗਤਿ ਏਹੋ ਤਪ ਤਾਉ ॥

7. ਮੰਦਾ ਕਿਸੈ ਨ ਆਖੀਐ ਪੜਿ ਅਖਰ ਏਹੋ ਬੁਝੀਐ ॥

ਹ ਦੇ ਹੇਠਾਂ ਲਗੇ ਔਂਕੜ ਨੂੰ ਪੜਨ ਦੀ ਜ਼ਿਦ ਕਰਨ ਵਾਲੇ -

ਓਹੁ ਵੇਖੈ ਓਨਾ ਨਦਰਿ ਨ ਆਵੈ
ਬਹੁਤਾ ਏਹੁ ਵਿਡਾਣੁ ॥

ਵਿਚ 'ਏਹੁ' ਨੂੰ ਏਹੋ ਜ਼ਰੂਰ ਪੜਨਗੇ ਪਰ 'ਓਹੁ' ਨੂੰ 'ਓਹੋ' ਨਹੀਂ ਪੜਨਗੇ ਜਦ ਕਿ ਓਹੁ ਦੇ 'ਹ' ਅਖਰ ਹੇਠਾਂ ਔਂਕੜ ਉਸੇ ਤਰ੍ਹਾਂ ਹੀ ਲੱਗਾ ਹੋਇਆ ਹੈ ਜਿਵੇਂ 'ਏਹੁ' ਵਿਚ 'ਹ' ਦੇ ਹੇਠਾਂ। ਖੈਰ... ਇਸ ਤਰ੍ਹਾਂ ਆਪਣੀ ਮਰਜੀ ਨਾਲ ਕਿਧਰੇ ਹ ਹੇਠਾਂ ਔਂਕੜ, ਹੋੜਾ ਕਰਕੇ ਪੜ ਲੈਣਾ, ਕਿਧਰੇ ਨਾਂਹ ਪੜਨਾ ਮਨ ਦੀ ਮਤ ਹੀ ਕਹੀ ਜਾ ਸਕਦੀ ਹੈ।

**ਨੋਟ** :- ਕਈ ਸ਼ਬਦ ਸੰਸਕ੍ਰਿਤ, ਅਰਬੀ- ਫਾਰਸੀ ਆਦਿ ਹੋਰ ਬੋਲੀਆਂ ਵਿਚੋਂ ਆਉਣ ਕਾਰਨ ਇਹ ਸ਼ਬਦ ਆਪਣਾ ਮੂਲਕ ਔਂਕੜ ਨਾਲ ਹੀ ਲੈ ਕੇ ਆਏ ਹੁੰਦੇ ਹਨ। ਇਸ ਲਈ ਇਹ ਔਂਕੜ ਵੇਖ ਕੇ ਸਾਨੂੰ ਇਨਾਂ ਸ਼ਬਦਾਂ ਦੇ ਇਕ ਵਚਨ ਹੋਣ ਦਾ ਭੁਲੇਖਾ ਨਹੀਂ ਪੈਣਾ ਚਾਹੀਦਾ। ਜਿਵੇਂ ਕੁਝ ਸ਼ਬਦ ਇਸ ਤਰ੍ਹਾਂ ਹਨ :-

ਕਲਤ੍ਰੁ, ਖਾਕੁ, ਖਾਂਡੁ, ਖੜੁ, ਛਾਰੁ, ਜਿੰਦੁ, ਜਰੁ, ਤੰਤੁ, ਦਭੁ, ਦਰਦੁ, ਧੇਣੁ (ਧੇਨੁ) ਧਾਤੁ, ਪਉਣ, ਫੇਨੁ, ਰੇਣੁ (ਰੇਨੁ) ਰਕਤੁ, ਰਤੁ, ਰੇਤੁ, ਲਾਜੁ, ਵਿਸੁ, ਵੀਸੁ, ਵਾਸੁ, ਵਸਤੁ, ਵਥੁ, ਭੰਡੁ ਆਦਿ।

3. ਇਸਤ੍ਰੀ ਲਿੰਗ ਨਾਂਵ ਦੇ ਵਿਸ਼ੇਸ਼ਣ ਸ਼ਬਦਾਂ ਦਾ ਆਖਰੀ ਅਖਰ ਔਂਕੜ ਰਹਿਤ ਹੀ ਹੁੰਦਾ ਹੈ।

ਜਿਵੇਂ :- ਫਕੜ ਜਾਤੀ ਫਕੜੁ ਨਾਉਂ ।

ਇਸ ਵਾਕ ਵਿਚ 'ਜਾਤੀ' ਇਸਤ੍ਰੀ ਲਿੰਗ ਨਾਂਵ ਹੈ ਇਸ ਦਾ ਵਿਸ਼ੇਸ਼ਣ 'ਫਕੜ' ਔਂਕੜ ਤੋਂ ਬਗੈਰ ਹੈ ਪਰ 'ਨਾਉਂ' ਇਕ ਵਚਨ ਪੁਲਿੰਗ ਹੈ ਜਿਸ ਲਈ ਇਸਦਾ ਵਿਸ਼ੇਸ਼ਣ 'ਫਕੜੁ' ਔਂਕੜ ਸਹਿਤ ਹੈ।

ਇਸੇ ਤਰ੍ਹਾਂ ਇਕ - 1. *ਗੁਰਾ ਇਕ ਦੇਹਿ ਬੁਝਾਈ ॥*

2. *ਸਭਨਾ ਜੀਆ ਕਾ ਇਕੁ ਦਾਤਾ*

ਪਹਿਲੀ ਤੁਕ ਵਿਚ 'ਇਕ' ਬੁਝਾਈ-ਇਸਤ੍ਰੀ ਲਿੰਗ ਦਾ ਵਿਸ਼ੇਸ਼ਣ ਹੋਣ ਕਾਰਨ ਔਂਕੜ ਤੋਂ ਬਗੈਰ ਹੈ ਪਰ ਪੰਗਤੀ ਨੰ: 2 ਵਿਚ 'ਇਕੁ' 'ਦਾਤਾ' ਦਾ ਵਿਸ਼ੇਸ਼ਣ ਹੈ ਜੋ ਪੁਲਿੰਗ - ਇਕ ਵਚਨ ਹੋਣ ਕਾਰਨ ਔਂਕੜ ਸਹਿਤ ਹੈ। ਪਰ ਉਚਾਰਨ ਦੋਹਾਂ ਹਾਲਤਾਂ (ਰੂਪਾਂ) ਵਿਚ 'ਇਕ' ਹੀ ਹੈ।

ਏਹ - 1. *ਨਾਨਕ ਕੀ ਬੇਨੰਤੀ ਏਹ ॥ (634)*

2. *ਏਹੁ ਲੇਖਾ, ਲਿਖਿ ਜਾਣੈ ਕੋਇ ॥*

ਪਹਿਲੀ ਪੰਗਤੀ ਵਿਚ 'ਬੇਨੰਤੀ' ਇਸਤ੍ਰੀ ਲਿੰਗ ਹੋਣ ਕਰਕੇ ਇਸ ਦਾ ਵਿਸ਼ੇਸ਼ਣ 'ਏਹ' ਔਂਕੜ ਤੋਂ ਬਿਨਾਂ ਹੈ ਪਰ ਨੰ: 2 ਵਿਚ ਸ਼ਬਦ 'ਲੇਖਾ' ਇਕ ਵਚਨ ਪੁਲਿੰਗ ਹੋਣ ਕਾਰਨ ਇਸਦਾ ਪੜਨਾਂਵੀ ਵਿਸ਼ੇਸ਼ਣ 'ਏਹੁ' ਔਂਕੜ ਸਹਿਤ ਆਇਆ ਹੈ। ਇਨਾਂ ਦੋਹਾਂ ਦਾ (ਏਹ-ਏਹੁ ਦਾ) ਉਚਾਰਨ ਇਕੋ ਜਿਹਾ 'ਏਹ' ਪੜ੍ਹਨਾ ਹੀ ਸ਼ੁੱਧ ਹੈ।

2. ਜਦੋਂ ਕੋਈ ਨਾਂਵ ਸੰਬੋਧਨ ਕਾਰਕ ਵਿਚ ਹੋਵੇ, ਜਿਵੇਂ ਕਿਸੇ ਨੂੰ ਬੁਲਾਈਦਾ ਹੈ, ਉਸ ਨਾਂਵ ਦਾ ਅੰਤਲਾ ਔਂਕੜ ਲਹਿ ਜਾਂਦਾ ਹੈ

(ਮੁਕਤਾ ਹੋ ਜਾਂਦਾ ਹੈ) ਜਿਵੇ :-

1. *ਮੇਰੇ ਮਨ ਰਾਮ ਨਾਮਿ ਚਿਤੁ ਲਾਇ (1179)*
2. *ਮੂਰਖ ਬਾਮਣ ਪ੍ਰਭੂ ਸਮਾਲਿ ॥*

ਇਨ੍ਹਾਂ ਦੋਹਾਂ ਵਾਕਾਂ ਵਿਚ 'ਮਨ' ਅਤੇ 'ਬਾਮਣ' ਇਕ ਵਚਨ ਹਨ ਇਸ ਲਈ ਇਨਾਂ ਦੇ ਆਖਰੀ ਅਖਰ ਨ ਅਤੇ ਣ ਹੇਠਾਂ ਔਂਕੜ ਆਉਣਾ ਚਾਹੀਦਾ ਸੀ ਪਰ ਸੰਬੋਧਨ ਰੂਪ ਵਿਚ ਹੋਣ ਕਾਰਨ (1) ਹੇ ਮੇਰੇ ਮਨ ! ਅਤੇ (2) ਹੇ ਮੂਰਖ ਬਾਮਣ ! ਨ ਅਤੇ ਣ ਦੇ ਹੇਠੋਂ ਔਂਕੜ ਲਹਿ ਗਿਆ ਹੈ।

ਇਸੇ ਤਰ੍ਹਾਂ - ਨਾਨਕ ਭਗਤਾ ਸਦਾ ਵਿਗਾਸ ॥

ਅਰਥ ਹੈ - ਹੇ ਨਾਨਕ ! ਭਗਤਾਂ ਨੂੰ ਸਦਾ ਖੇੜਾ ਰਹਿੰਦਾ ਹੈ। 'ਨਾਨਕ' ਸ਼ਬਦ ਸੰਬੋਧਨ ਰੂਪ ਹੋਣ ਕਾਰਨ ਇਸ ਦਾ ਆਖਰੀ 'ਕ' ਔਂਕੜ ਰਹਿਤ ਹੈ।

## ਪਰ

ਨਾਨਕੁ ਨੀਚੁ ਕਹੈ ਵੀਚਾਰੁ ॥ ਵਿਚ ਨਾਨਕੁ ਦਾ 'ਕ' ਔਂਕੜ ਸਹਿਤ ਹੋਣ ਕਾਰਨ, ਕਰਤਾ ਕਾਰਕ, ਪੁਲਿੰਗ ਹੈ। ਇਥੇ ਅਰਥ ਹੋਣਗੇ - ਨੀਚ ਨਾਨਕ, ਗਰੀਬ ਨਾਨਕ ਜਾਂ ਵਿਚਾਰਾ ਨਾਨਕ। ਇਥੇ ਗੁਰੂ ਸਾਹਿਬ ਜੀ ਨੇ ਅਤਿ ਨਿੰਮ੍ਰਤਾ ਭਾਵ ਵਿਚ ਆ ਕੇ ਆਪਣੇ ਆਪ ਲਈ ਇਹ ਸ਼ਬਦ ਵਰਤੇ ਹਨ। ਇਥੇ ਅਰਥ 'ਹੇ ਨਾਨਕ' ਨਹੀਂ ਕੀਤੇ ਜਾ ਸਕਦੇ। 'ਨੀਚੁ' ਵਿਸ਼ੇਸ਼ਣ 'ਨਾਨਕ' ਦਾ ਹੈ ਜੋ ਇਕ ਵਚਨ ਪੁਲਿੰਗ ਹੋਣ ਕਰ ਕੇ ਔਂਕੜ ਸਹਿਤ ਆਇਆ ਹੈ।

ਇਸ ਤਰ੍ਹਾਂ ਜਿਵੇਂ ਨਾਵ ਸ਼ਬਦ - ਨਾਨਕੁ ਅਤੇ ਨਾਨਕ ਦੋਹਾਂ

ਰੂਪਾਂ ਵਿਚ ਉਚਾਰਨ 'ਨਾਨਕ' ਹੀ ਕੀਤਾ ਜਾਂਦਾ ਹੈ ਇਸੇ ਤਰ੍ਹਾਂ ਨਾਵਾਂ ਦੀ ਥਾਂ ਵਰਤੇ ਜਾਣ ਵਾਲੇ ਪੜਨਾਂਵ ਅਤੇ ਪੜਨਾਂਵੀ ਵਿਸ਼ੇਸ਼ਣ ਏਹੁ-ਏਹ ਦੋਹਾਂ ਰੂਪਾਂ ਵਿਚ 'ਏਹ' ਹੀ ਉਚਾਰਨ ਕੀਤੇ ਜਾਣੇ ਚਾਹੀਦੇ ਹਨ।

II. ਨਾਂਵ ਸ਼ਬਦ ਦੇ ਆਖਰੀ ਅਖਰ ਨਾਲ ਲਗੀ ਸਿਹਾਰੀ ਗੁਰਬਾਣੀ ਦੀ ਲਿਖਾਈ ਅੰਦਰ ਜਿਵੇਂ ਨਾਂਵ ਸ਼ਬਦ ਦੇ ਆਖਰੀ ਅਖਰ ਹੇਠਾਂ ਲੱਗੇ ਔਂਕੜ ਦਾ ਉਚਾਰਨ ਨਾਲ ਕੋਈ ਸੰਬੰਧ ਨਹੀਂ ਹੁੰਦਾ, ਔਂਕੜ ਦੀ ਤਰ੍ਹਾਂ ਇਹ ਲਗੀ ਸਿਹਾਰੀ ਵੀ ਕਾਰਕ ਦੇ ਤੌਰ ਤੇ ਵਰਤੀ ਗਈ ਹੁੰਦੀ ਹੈ ਤਾਂ ਜੁ ਇਸ ਦੇ ਵਰਤਨ ਨਾਲ ਅਰਥਾਂ ਵਿਚਲਾ ਮਾਮੂਲੀ ਫ਼ਰਕ ਸਪਸ਼ਟ ਹੋ ਸਕੇ।

ਗੁਰਬਾਣੀ ਵਿਚ ਬਹੁਤ ਸਾਰੇ ਨਾਂਵ ਤਿੰਨ ਰੂਪਾਂ ਵਿਚ ਲਿਖੇ ਮਿਲਦੇ ਹਨ। ਜਿਵੇ :-

ਨਰਕੁ - ਨਰਕ - ਨਰਕਿ

ਬਚਨੁ - ਬਚਨ - ਬਚਨਿ

ਰਾਹੁ - ਰਾਹ - ਰਾਹਿ

ਨੇਹੁ - ਨੇਹ - ਨੇਹਿ

ਮਾਹੁ - ਮਾਹ - ਮਾਹਿ

ਇਨ੍ਹਾਂ ਦੇ ਪਹਿਲੇ ਦੋ ਰੂਪਾਂ ਦੇ ਫ਼ਰਕ ਦਾ ਕਾਰਨ ਪਿਛੇ ਦੱਸਿਆ ਜਾ ਚੁੱਕਾ ਹੈ। ਹੁਣ ਤੀਸਰਾ ਰੂਪ ਨਾਂਵ ਦੇ ਆਖਰੀ ਅਖਰ ਨਾਲ ਲਗੀ ਸਿਹਾਰੀ ਦਾ ਹੈ ਜੋ ਕਿ ਕਾਰਕ ਦੇ ਤੌਰ ਤੇ ਵਰਤੀ ਗਈ ਹੈ। ਜਿਸ ਦਾ ਭਾਵ ਹੈ ਕਿ ਅਰਥ ਕਰਨ ਸਮੇਂ ਉਸ ਸ਼ਬਦ

ਨਾਲ ਸਬੰਧਕੀ ਪਦ ਦਾ, ਦੇ, ਦੀ, ਕਾ... ਕੇ ਕੀ, ਨੂੰ, ਰਾਹੀਂ, ਵਿਚ, ਤੋਂ, ਪਾਸੋਂ, ਅੰਦਰ, ਸੰਗਿ, ਨਾਲਿ ਆਦਿ ਵਰਤਣੇ ਜ਼ਰੂਰੀ ਹਨ।

ਪਰ ਜਿਸ ਤਰ੍ਹਾਂ ਸਾਡੇ ਵਿਚੋਂ ਬਹੁਤੇ ਪਾਠ ਕਰਨ ਵਾਲੇ ਕਿਸੇ ਨਾਂਵ ਸ਼ਬਦ ਦੇ ਆਖਰੀ ਅਖਰ 'ਹ' ਦੇ ਹੇਠਾਂ ਲੱਗਾ ਹੋਇਆ ਔਂਕੜ ਜ਼ਰੂਰ ਪੜ੍ਹਦੇ ਹਨ ਜਿਵੇਂ ਰਾਹੁ ਨੂੰ ਰਾਹੋ ਤਾਂ ਜ਼ਰੂਰ ਪੜ੍ਹਦੇ ਹਨ ਪਰ ਨਰਕੁ ਨੂੰ ਨਰਕੋ ਅਤੇ ਬਚਨੁ ਨੂੰ ਬਚਨੋ ਨਹੀਂ ਪੜ੍ਹਦੇ, ਇਸੇ ਤਰ੍ਹਾਂ ਨਰਕਿ ਨੂੰ ਨਰਕੇ ਅਤੇ ਬਚਨਿ ਨੂੰ ਬਚਨੇ ਤਾਂ ਕੋਈ ਹੀ ਪੜ੍ਹੇਗਾ ਪਰ ਰਾਹਿ ਨੂੰ ਰਾਹੇ ਅਤੇ ਸਾਹਿ ਨੂੰ ਸਾਹੇ ਜ਼ਰੂਰ ਗਲਤ ਪੜ੍ਹਦੇ ਹਨ ਜਦ ਕਿ ਨਰਕ ਅਤੇ ਬਚਨ ਦੀ ਤਰ੍ਹਾਂ ਰਾਹ ਅਤੇ ਸਾਹ ਵੀ ਨਾਂਵ ਹਨ ਅਤੇ ਪੁਲਿੰਗ ਹਨ।

ਯਾਦ ਰਵੇ - ਜਿਵੇਂ ਗੁਰਪ੍ਰਸਾਦਿ ਵਿਚ ਦਦਾ ਅੱਖਰ ਨਾਲ ਲਗੀ ਸਿਹਾਰੀ ਉਸ ਦੇ ਨਾਲ ਸਬੰਧਕੀ ਪਦ ਵਰਤਣ ਲਈ ਹੈ ਅਤੇ ਇਸ ਦੇ ਅਰਥ ਗੁਰੂ ਦੇ 'ਪ੍ਰਸਾਦ (ਕਿਰਪਾ) ਦੁਆਰਾ ਹੁੰਦੀ ਹੈ ਇਸੇ ਤਰ੍ਹਾਂ :-

2. ਧੁਰਿ ਮਾਰੇ ਪੂਰੇ ਸਤਿਗੁਰੂ, ਵਿਚ ਧੁਰਿ ਦੇ ਅਰਥ ਹਨ - ਧੁਰ ਤੋਂ

3. ਝਖੜਿ ਵਾਹੁ ਨ ਡੋਲਈ, ਵਿਚ ਝਖੜਿ ਦੇ ਅਰਥ ਹਨ, ਝਖੜ ਨਾਲ। ਇਸੇ ਤਰ੍ਹਾਂ :-

ਨਰਕਿ ਤੋਂ ਭਾਵ 'ਨਰਕ ਵਿਚ' ਹੈ :-

ਗੁਰ ਕੈ ਬਚਨਿ ਨਰਕਿ ਨ ਪਵੈ ॥

ਬਚਨਿ = ਬਚਨਿ ਦੁਆਰਾ, ਉਪਦੇਸ਼ ਦੁਆਰਾ

ਗੁਰ ਕੈ ਬਚਨਿ ਕਟੀ ਜਮ ਫਾਂਸੀ।

ਵਿਚ ਸ਼ਬਦ 'ਬਾਂਹਿ' ਨੂੰ ਆਮ ਕਰਕੇ 'ਬਾਂਹੇ' ਪੜ੍ਹਿਆ ਜਾਂਦਾ ਹੈ ਜੋ ਕਿ ਅਸ਼ੁੱਧ ਹੈ। ਅਸਲ ਸ਼ਬਦ 'ਬਾਂਹ' ਹੈ। ਹ ਨੂੰ ਲੱਗੀ ਸਿਹਾਰੀ ਕਾਰਕ ਦੇ ਤੌਰ ਤੇ ਵਰਤੀ ਗਈ ਹੈ ਜੋ ਕਿ ਅਰਥ ਕਰਨ ਵਿਚ ਸਹਾਇਕ ਹੁੰਦੀ ਹੈ ਅਰਥ ਹੈ 'ਬਾਂਹ ਨੂੰ'। ਇਸ ਸਿਹਾਰੀ ਦਾ ਉਚਾਰਨ ਨਾਲ ਕੋਈ ਸੰਬੰਧ ਨਹੀਂ ਇਸ ਲਈ ਇਸ ਨੂੰ ਠੀਕ 'ਬਾਂਹ' ਹੀ ਪੜ੍ਹਿਆ ਜਾਣਾ ਚਾਹੀਦਾ ਹੈ।

**ਧਿਆਨ ਯੋਗ :-**

1. *ਕਰਿ ਕਿਰਪਾ ਮੁਹਿ ਨਾਮ ਦੇਹੁ*
2. *ਮੋਹਿ ਸਿਆਣਪ ਕਛੂ ਨ ਆਵੈ ॥ (626)*

ਉਪਰਲੇ ਦੋਹਾਂ ਵਾਕਾਂ ਵਿਚ 'ਮੋਹਿ' ਪੜਨਾਉਂ ਹੈ ਜਿਸ ਦਾ ਅਰਥ ਹੈ ''ਮੈਨੂੰ'' ਉਚਾਰਨ ਹੈ ਮੋਹੇ ॥

ਪਰ - *ਮੰਨੈ ਮੁਹਿ ਚੋਟਾ ਨ ਖਾਇ*

ਵਿਚ 'ਮੁਹਿ' ਨਾਉਂ ਹੈ ਜਿਸ ਦੇ ਅੰਤਲੇ ਅਖਰ 'ਹ' ਨਾਲ ਲਗੀ ਸਿਹਾਰੀ ਕਾਰਕ ਦੇ ਤੌਰ ਤੇ ਅਰਥ ਕਰਨ ਲਈ ਵਰਤੀ ਗਈ ਹੈ, ਉਚਾਰਨ ਲਈ ਨਹੀਂ। ਅਰਥ ਹੈ, ਮੂੰਹ ਉਪਰ ਅਤੇ ਉਚਾਰਨ ਹੈ ਮੁੰਹ - ਮੂੰਹ। ਇਸ ਨੂੰ ਮੋਹੇ ਪੜ੍ਹਿਆ ਜਾਣਾ ਅਸ਼ੁੱਧ ਹੈ।

2. ਕਈ ਐਸੇ ਸ਼ਬਦ ਹੁੰਦੇ ਹਨ ਜੋ ਕਿਸੇ ਹੋਰ ਬੋਲੀ ਵਿਚੋਂ ਆਏ ਹੁੰਦੇ ਹਨ ਜੋ ਆਪਣੇ ਨਾਲ ਅੰਤਲੀ ਸਿਹਾਰੀ (ਮੂਲਕ ਸਿਹਾਰੀ) ਨਾਲ ਲਿਆਉਣ ਕਾਰਨ ਉਹ ਸਿਹਾਰੀ ਉਨਾਂ ਨਾਲ ਸਦਾ ਕਾਇਮ ਰਹਿੰਦੀ ਹੈ ਪਰ ਬੋਲੀ ਨਹੀਂ ਜਾਂਦੀ ਜਿਵੇਂ :-

ਹਰਿ, ਨਾਰਿ, ਰਾਸਿ, ਭੂਮਿ, ਧਰਤਿ, ਸਿਰਠਿ,
ਕੀਰਤਿ, ਰਵਿ, ਅਗਨਿ, ਖਿਤਿ, ਬਿਧਿ, ਰਿਧਿ

ਰਾਹਿ = ਰਸਤੇ ਵਿਚ

ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ।

ਭਾਵ - ਅਕਾਲ ਪੁਰਖ ਨੂੰ ਮਿਲਣ ਵਾਲੇ ਰਸਤੇ ਵਿਚ ਜੋ ਪਉੜੀਆਂ ਹਨ, ਉਨਾਂ ਉਤੇ ਆਪਾ ਭਾਵ ਗਵਾ ਕੇ (ਇਕ ਰੂਪ ਹੋ ਕੇ) ਹੀ ਚੜ ਸਕੀਦਾ ਹੈ ।

ਇਸ ਤਰ੍ਹਾਂ ਨਰਕਿ, ਬਚਨਿ ਅਤੇ ਰਾਹੁ ਦਾ ਉਚਾਰਨ ਨਰਕ, ਬਚਨ ਅਤੇ ਰਾਹ ਹੈ । ਨਰਕੇ, ਬਚਨੇ ਅਤੇ ਰਾਹਿ ਨਹੀਂ । ਇਸੇ ਤਰ੍ਹਾਂ :-

1. *ਕਿਤ ਕਉ ਸਾਹਿਬ ਆਵੈ ਰੋਹਿ ॥*
2. *ਗੁਰ ਰਾਖੇ ਸੇ ਨਿਰਮਲੇ ਸ਼ਬਦ ਨਿਵਾਰੀ ਭਾਹਿ ॥*
3. *ਅੰਧੀ ਰਯਤਿ ਗਿਆਨ ਵਿਹੂਨੀ ਭਾਹਿ ਭਰੇ ਮੁਰਦਾਰੁ ॥*
4. *ਕਾਲੁ ਜਾਲੁ ਜਮੁ ਜੋਹਿ ਨ ਸਾਕੈ ॥*
5. *ਕਰਿ ਕਿਰਪਾ ਜਬ ਮੇਲੈ ਸਾਹਿ*
   *ਕਹੁ ਨਾਨਕ ਗੁਰ ਕੈ ਵੇਸਾਹਿ ॥*

ਇਨਾਂ ਲਕੀਰੇ ਸ਼ਬਦਾਂ ਦਾ ਸ਼ੁਧ ਉਚਾਰਨ ਰੋਹ, ਭਾਹ, ਭਾਹ, ਜੋਹ, ਸ਼ਾਹ, ਅਤੇ ਵੇਸਾਹ ਹੀ ਮੰਨਿਆ ਗਿਆ ਹੈ ।

ਰਹਰਾਸਿ ਸਾਹਿਬ ਦੇ ਪਾਠ ਵਿਚ ਪੜ੍ਹਿਆ ਜਾਣ ਵਾਲਾ ਦੋਹਰਾ ਹੈ ।

ਸਗਲ ਦੁਆਰ ਕਉ ਛਾਡਿ ਕੈ
ਗਹਿਓ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ
ਗੋਬਿੰਦ ਦਾਸ ਤੁਹਾਰ ॥

ਨਿਧਿ, ਮੁਨਿ, ਸੁਅਸਤਿ, ਦ੍ਰਿਸਟਿ, ਆਦਿ, . .

ਪ੍ਰੀਤਿ, ਜਾਤਿ, ਜੋਤਿ, ਰੀਤਿ, ਜੋਨਿ ਆਦਿ ।

3. ਇਸਤ੍ਰੀ ਲਿੰਗ ਸ਼ਬਦਾਂ ਵਿਚ ਅੰਤਲੇ ਅਖਰ ਦੀ ਲਗੀ ਸਿਹਾਰੀ ਜੋ ਬੋਲੀ ਨਹੀਂ ਜਾਂਦੀ :-

ਭੰਡਾਰਣਿ, ਅਹਰਣਿ, ਸੋਹਾਗਣਿ, ਪਰਦੇਸਨਿ,

ਬੈਰਨਿ, ਮਾਲਿਨਿ, ਦਾਮਨਿ, ਪੜੋਸਨਿ,

ਕਾਮਣਿ, ਦਾਤਿ, ਤਪਤਿ ਆਦਿ

4. ਸਿਹਾਰੀ ਅਤੇ ਬਿਨਾਂ ਸਿਹਾਰੀ ਦੇ ਕੁਝ ਫਰਕ

ਕਾਮਣਿ=ਇਸਤ੍ਰੀ । ਕਾਮਣ=ਤਵੀਤ ਜਾਂ ਟੂਣੇ ਵਾਲੇ ਧਾਗੇ ॥

*ਗੁਣ ਕਾਮਣ, ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥*

ਅਰਥ - ਜੇ ਇਸਤ੍ਰੀ ਗੁਣਾਂ ਦਾ ਤਵੀਤ ਬਣਾਏ ਤਾਂ ਪਿਆਰੇ ਨੂੰ ਪਾ ਸਕਦੀ ਹੈ ।

ਤਰੁਣਿ=ਇਸਤ੍ਰੀ - *ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨ ਲਾਲ ਦੀਜੈ ॥* (455)

ਤਰਣੁ=ਤਰਨਾ - *ਤਰਣੁ ਦੁਹੇਲਾ ਭਇਆ ਖਿਨ ਮਹਿ ਖਸਮੁ ਚਿਤਿ ਨ ਆਇਓ ॥*

ਤਰੁਣ=ਜਵਾਨੀ - *ਤਰੁਣ ਤੇਜ ਪਰ ਤ੍ਰਿਅ ਮੁਖ ਜੋਹਹਿ, ਸਰੁ ਅਪਸਰੁ ਨ ਪਛਾਣਿਆ ॥* (93)

ਇਸੇ ਤਰ੍ਹਾਂ ਭਗਤਿ ਦੇ ਅਰਥ ਹਨ - ਭਗਤੀ

ਭਗਤ - " " ਭਗਤੀ ਕਰਨ ਵਾਲਾ = ਭਗਤ

ਮੁਕਤਿ - " - ਮੁਕਤੀ

ਮੁਕਤ ਜਾਂ ਮੁਕਤੁ - " " ਮੁਕਤੀ ਪ੍ਰਾਪਤ ਕਰਨ ਵਾਲਾ

ਸਠਿ = 60    ਸਠ=ਮੂਰਖ

ਤਿਨੁ=ਉਹਨਾਂ ਨੂੰ/ਤਿਨਿ=ਤੈ੍ਰ

ਮਲੁ=ਮੈਲ, ਇਕ ਵਚਨ, ਨਾਂਵ,

ਤੁਧੁ ਡਿਠੇ ਸਚੇ ਪਾਤਸਾਹੁ (ਉਚਾਰਨ ਪਾਤਸ਼ਾਹ)

ਮਲੁ ਜਨਮ ਜਨਮ ਦੀ ਕਟੀਐ ।

ਮਲਿ=ਮਲ ਮਲ ਕੇ (ਕਾਰਦੰਤਕ)

ਪਾਵ ਮਲੋਵਾ ਮਲਿ ਮਲਿ ਧੋਵਾ

ਇਹੁ ਮਨੁ ਤੈਕੂੰ ਦੇਸਾ ॥

ਹਸਤ = ਹਸਦਾ ਖੇਡਦਾ - ਹਸਤ ਖੇਲਤ ਤੇਰੇ ਦੇਹੁਰੇ ਆਇਆ ॥ (1164)

ਹਸਤਿ=ਹਾਥੀ - ਕੀਟ ਹਸਤਿ ਮਹਿ ਪੂਰ ਸਮਾਨੇ ॥ (252)

ਕੋਟਿ-ਕਰੋੜਾਂ - ਕਈ ਕੋਟਿ ਹੋਏ ਪੂਜਾਰੀ ॥

ਕੋਟੁ=ਕਿਲਾ - ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥

ਕੋਟ=ਕਿਲੇ (ਬਹੁ ਵਚਨ) ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥

ਜਾਲਿ=ਸਾੜ ਦੇਹ - ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥

ਜਾਲੁ=ਮਛੀਆਂ ਪਕੜਨ ਵਾਲਾ

ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥

ਚਾਰਿ=ਗਿਣਤੀ ਦੇ ਚਾਰ

ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥

ਚਾਰ=ਸੁੰਦਰ ਇ: ਲਿ: ਬਹੁ: ਵ: ਨਾਵ

ਗਾਵੈ ਕੋ ਗੁਣ ਵਡਿਆਈਆਂ ਚਾਰ ॥

ਮੁਕਰਿ=ਮੁਕਰਨਾ - ਤੂ ਦੇਖਹਿ ਹਉ ਮੁਕਰਿ ਪਾਉ ॥

ਮੁਕਰ=ਸ਼ੀਸ਼ਾ - ਪੁਹਪ ਮਧਿ ਜਿਉ ਬਾਸੁ ਬਸਤੁ ਹੈ

ਮੁਕਰ ਮਾਹਿ ਜੈਸੇ ਛਾਈ ॥

ਮਨਿ ਮੁਖਿ=ਮਨ ਕਰਕੇ, ਮੁਖ ਕਰਕੇ ਭਾਵ ਮਨ ਅਤੇ ਮੂੰਹ ਦੁਆਰਾ ॥

ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ ॥ (1011)

ਮਨਮੁਖਿ= ਮਨ ਦਾ ਮੁਰੀਦ ਮਨੁਖ, ਨਾਂਵ

ਜਿਤਨੇ ਨਰਕ ਸੇ ਮਨਮੁਖਿ ਭੋਗੈ

ਗੁਰਮੁਖਿ ਲੇਪੁ ਨ ਮਾਸਾ ਹੇ ॥ .... ਆਦਿ (1073)

* * *